# ਗੁਰੂ-ਪੰਥ



ਪਿਆਰਾ ਸਿੰਘ 'ਪਦਮ'

ਪੰਜਾਬੀ ਡੀਪਾਰਟਮੈਂਟ ਪਟਿਆਲਾ।

★

ਸਿਖ ਸਾਹਿਤ ਭਵਨ ਪਟਿਆਲਾ

ਅਪ੍ਰੈਲ ੧੯੫੪

ਕੀਮਤ ।)

# ਪਦਮ-ਪੁਸਤਕਾਵਲੀ

੧–ਹਿੰਦੁਸਤਾਨੀ ਕਵਿਤਾ–ਸੰਸਕ੍ਰਿਤ, ਹਿੰਦੀ, ਉਰਦੂ ਸਾਹਿਤ ਦੀ ਜਾਣ ਪਛਾਣ ਤੇ ਕਾਵਿ-ਵੰਨਗੀ। ੩।।।)

੨–ਹਿੰਦੁਸਤਾਨੀ ਕਵੀ–ਬਾਰਾਂ ਪਰਸਿਧ ਕਵੀਆਂ ਦੇ ਜੀਵਨ ਤੇ ਰਚਨਾ ਉਤੇ ਪੜਚੋਲ। ੨)

੩–ਹਿੰਦੁਸਤਾਨੀ ਕਲਾ–ਸਾਹਿਤ, ਸੰਗੀਤ, ਨਾਚ, ਚਿਤ੍ਰ, ਮੂਰਤੀ ਤੇ ਮੰਦਰ ਕਲਾ ਬਾਰੇ ਵਿਦਵਤਾ ਭਰਪੂਰ ਲੇਖ। ੧।।)

੪–ਗੁਰਮੁਖੀ ਲਿਪੀ ਦਾ ਇਤਿਹਾਸ–ਗੁਰਮੁਖੀ ਲਿਪੀ ਦੀ ਇਤਿਹਾਸਕ ਵਿਥਿਆ ਤੇ ਵਿਸ਼ੇਸ਼ਤਾ ਉਤੇ ਨਵਾਂ ਚਾਨਣ। ।।।)

੫–ਪੰਜਾਬੀ ਬੋਲੀ ਦਾ ਇਤਿਹਾਸ–ਪੰਜਾਬੀ ਦੇ ਜਨਮ, ਵਿਕਾਸ, ਬਣਤਰ ਤੇ ਵਿਸ਼ੇਸ਼ਤਾ ਬਾਰੇ ਖੋਜ-ਭਰੀ ਰਚਨਾ। ੬)

੬–ਪੰਜਾਬੀ ਵਾਰਾਂ–ਪੰਜਾਬੀ ਸਾਹਿਤ ਦੀ ਬੀਰ ਕਾਵਿ-ਧਾਰਾ ਦਾ ਵਿਗਿਆਨਕ ਅਧਿਐਨ, ੨੮ ਨਵੀਆਂ ਪੁਰਾਣੀਆਂ ਵਾਰਾਂ ਦਾ ਸੰਗ੍ਰਹਿ। ੫)

੭–ਪੰਜਾਬੀ ਮਹਾਰਾਜਾ– ਸ਼ੇਰਿ ਪੰਜਾਬ ਸਬੰਧੀ ਇਤਿਹਾਸਕ ਰਚਨਾਵਾਂ ਦਾ ਸੰਗ੍ਰਹਿ। ।।)

੮–ਸੋਲਾਂ ਕਲਾਂ–੧੬ ਧਾਰਮਕ ਤੇ ਸਭਿਆਚਾਰਕ ਲੇਖ। ੩।।।)

੯–ਪੁਸ਼ਪਾਂਜਲੀ–ਪੂਰਬ, ਪੱਛਮ ਦੇ ਮਹਾਂਪੁਰਸ਼ਾਂ ਦੇ ੧੦੦੦ ਚੋਣਵੇਂ ਸੁੰਦਰ ਬਚਨ। ੧।।)

੧੦–ਸਾਡੇ ਗੁਰਦੇਵ–ਦਸ ਗੁਰੂਆਂ ਦਾ ਸਾਹਿਤਕ-ਸੁਆਦ ਭਰਿਆ ਮਨੋਹਰ ਸੰਖੇਪ ਜੀਵਨ। ੧।।)

# ਗੁਰੂ-ਪੰਥ

ਜਿਸ ਸਮੇਂ ਸਿੱਖੀ ਦੀ ਨੀਂਹ ਰੱਖਣ ਵਾਲੇ ਬਾਬਾ ਨਾਨਕ ਜੀ ਤੋਂ ਸਿੱਧਾਂ ਪੁਛਿਆ ਕਿ ਤੁਸੀਂ ਸਿਖੀ-ਮਹੱਲ ਨੂੰ ਕਿਨ੍ਹਾਂ ਮਹਾਨ ਥੰਮਾਂ ਦੇ ਆਸਰੇ ਖੜਾ ਕਰਨਾ ਚਾਹੁੰਦੇ ਹੋ ? ਤਾਂ ਉਨ੍ਹਾਂ ਦਾ ਉੱਤਰ ਸੀ—'ਸਿਖ ਧਰਮ ਦਾ ਮੰਦਰ 'ਬਾਣੀ' ਤੇ 'ਸੰਗਤ' ਦੋ ਚੀਜ਼ਾਂ ਦੇ ਆਸਰੇ ਕਾਇਮ ਕੀਤਾ ਜਾਵੇਗਾ ।' ਇਸੇ ਬਾਣੀ ਨੂੰ ਹੀ ਆਖਰ ਗ੍ਰੰਥ ਤੇ ਸੰਗਤ ਨੂੰ ਪੰਥ ਦਾ ਰੂਪ ਦਿਤਾ ਗਿਆ। ਦਰਅਸਲ ਇਹ ਕਹਿਣ ਲਈ ਭਾਵੇਂ ਦੋ ਚੀਜ਼ਾਂ ਹਨ ਪਰ ਅਸਲ ਵਿਚ ਇਕੋ ਹੀ ਹੈ । ਇਹ ਇਉਂ ਹੀ ਹੈ, ਜਿਵੇਂ ਇਕ ਇਤਿਹਾਸਕਾਰ ਦੀ ਨਜ਼ਰ ਵਿਚ ਗੁਰੂਆਂ ਦੀ ਗਿਣਤੀ 'ਦਸ' ਕਹੀ ਜਾਂਦੀ ਹੈ ਮਗਰ ਸਿਖੀ ਫਲਸਫੇ ਦੇ ਜਾਣਕਾਰ ਲਈ ਤਾਂ ਇਕੋ ਨਾਨਕ ਨਿਰੰਕਾਰੀ ਹੀ ਸੀ । ਅਜੇਹੀ ਘਟਨਾ ਕਿ ਦਸ ਮਹਾਂਪੁਰਸ਼ ਇੱਕ ਹੀ ਹੋਣ, ਸਿਖੀ ਦੀ ਏਕਤਾ ਦੇ ਸਿੱਧਾਂਤ ਦਾ ਇਨਕਲਾਬੀ ਵਿਚਾਰ ਤੇ ਅਮਲ ਹੈ । ਤਾਰੀਖੀ ਸਬੂਤ ਲਈ ਇਹ ਕਿਹਾ ਜਾ ਸਕਦਾ ਹੈ ਕਿ ਸਾਰੀ ਦੀ ਸਾਰੀ ਬਾਣੀ ਦਾ ਉਚਾਰਨ ਆਪਣੀਆਂ ਸ਼ਖਸੀਅਤਾਂ ਨੂੰ ਪਾਸੇ ਰਖ ਕੇ ਕੇਵਲ 'ਨਾਨਕ' ਨਾਮ ਤੇ ਹੀ ਕੀਤਾ ਗਿਆ । ਮੁਹਸਨ ਫਾਨੀ ਦੀ ਇਹ ਲਿਖਤ ਵੀ ਇਸ ਸਿੱਧਾਂਤ ਨੂੰ ਪੱਕਿਆਂ ਕਰਦੀ ਹੈ ਕਿ ਗੁਰੂ ਹਰਿਗੋਬਿੰਦ ਤੇ ਗੁਰੂ ਹਰਿਰਾਇ ਜੀ ਉਸ ਨਾਲ ਖ਼ਤੋ ਕਿਤਾਬਤ ਕਰਦੇ ਹੋਏ ਆਪਣੇ ਦਸਖਤ 'ਨਾਨਕ' ਨਾਮ ਕਰਕੇ ਹੀ ਕੀਤਾ ਕਰਦੇ ਸਨ । ਉਸ ਸਮੇਂ ਦੇ ਸਿੱਖਾਂ ਦਾ ਅਕੀਦਾ ਜ਼ਾਹਿਰ ਕਰਦਿਆਂ ਵੀ ਮੋਹਸਨ ਨੇ ਲਿਖਿਆ ਹੈ:—

'ਏਸ਼ਾਂ ਰਾ ਅਕੀਦਾ ਅਸਤ ਕਿ ਹਮਾਂ ਗੁਰੂ ਨਾਨਕ ਅੰਦ ।'

(83)

ਭਾਈ ਗੁਰਦਾਸ ਤੇ ਸੱਤਾ ਬਲਵੰਡ ਨੇ ਵੀ ਇਹੋ ਲਿਖਿਆ ਕਿ ਗੁਰੂ ਕਾਇਆਂ ਹੀ ਪਲਟਦੇ ਰਹੇ, ਮਗਰ ਉਨ੍ਹਾਂ ਦੀ ਜੋਤ ਤੇ ਜੁਗਤਿ ਇਕੋ ਹੀ ਰਹੀ–

ਜੋਤ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰ ਪਲਟੀਐ।
(ਵਾਰ ਰਾਮਕਲੀ)

ਦਸਮੇਸ਼ ਜੀ ਦਾ ਫੁਰਮਾਨ ਹੈ–
ਭਿੰਨ ਭਿੰਨ ਸਭਹੂੰ ਕਰ ਜਾਨਾ। ਏਕ ਰੂਪ ਕਿਨਹੂੰ ਪਹਿਚਾਨਾ।
ਜਿਨ ਜਾਨਾ ਤਿਨ ਹੀ ਸਿਧ ਪਾਈ। ਬਿਨ ਸਮਝੇ ਸਿਧ ਹਾਥ ਨ ਆਈ।

ਗ੍ਰੰਥ ਤੇ ਪੰਥ ਜੋਤਿ ਤੇ ਜੁਗਤਿ ਦਾ ਸਥੂਲ ਰੂਪ ਹੈ, ਸੋ ਗ੍ਰੰਥ ਪੰਥ ਨੂੰ ਜਾਣਨ ਲਈ ਜੋਤਿ ਤੇ ਜੁਗਤੀ ਦਾ ਜਾਣਨਾ ਜ਼ਰੂਰੀ ਹੈ। ਜੋਤਿ ਤੋਂ ਮੁਰਾਦ ਪਰਮੇਸ਼ਰ ਦੀ 'ਪਰਕਾਸ਼ਕ ਗਿਆਨ-ਸ਼ਕਤੀ' ਹੈ, ਜੋ ਕਿ ਤਮਾਮ ਸੰਸਾਰ ਨੂੰ ਰਹਿਨੁਮਾਈ ਦੇ ਰਹੀ ਹੈ। ਇਸੇ ਈਸ਼ਵਰ ਦੇ 'ਪਰਕਾਸ਼ਕ ਆਪੇ' ਨੂੰ ਗੁਰੂ ਕਿਹਾ ਗਿਆ ਹੈ ਤੇ ਇਸੇ ਕਰਕੇ ਗੁਰੂ ਅਭੁੱਲ ਹੈ:–

ਸਤਿਗੁਰ ਵਿਚ ਆਪ ਰਖਿਓਨੁ, ਕਰ ਪਰਗਟ ਆਖਿ ਸੁਣਾਇਆ।"
"ਭੁਲਣ ਅੰਦਰ ਸਭ ਕੋ, ਅਭੁਲ ਗੁਰੂ ਕਰਤਾਰ।"

ਇਸ ਜੋਤਿ ਦਾ ਮਨੁਖਾਂ ਤੇ ਕਿਸ ਤਰ੍ਹਾਂ ਜ਼ਹੂਰ ਹੋਇਆ ? ਸ਼ਬਦ ਰਾਹੀਂ। ਇਸੇ ਕਰਕੇ ਸ਼ਬਦ ਜਾਂ ਬਾਣੀ ਨੂੰ ਗੁਰੂ ਕਿਹਾ ਗਿਆ ਹੈ।

ਗੁਰ, ਸ਼ਬਦ, ਬਾਣੀ, ਹੁਕਮ ਤੇ ਨਾਮ ਆਦਿ ਸਾਰੇ ਲਫ਼ਜ਼ਾਂ ਤੋਂ ਭਾਵ ਉਸ ਈਸ਼ਵਰੀ ਰੌਸ਼ਨੀ ਤੋਂ ਹੀ ਹੈ ਜਿਸ ਦੇ ਚਾਨਣ ਨਾਲ ਸਭ ਥਾਂ ਚਾਨਣ ਹੋ ਰਿਹਾ ਹੈ ਤੇ ਇਹ ਚਾਨਣ ਆਦਿ ਅੰਤ ਹਰ ਸਮੇਂ ਸਦਾ ਇਕੋ ਰੂਪ ਵਿਚ ਰਹਿੰਦਾ ਹੈ।

'ਆਦਿ ਅੰਤ ਏਕੈ ਅਵਤਾਰਾ, ਸੋਈ ਗੁਰੂ ਸਮਝੀਓ ਹਮਾਰਾ।

"ਸ਼ਬਦ ਗੁਰੂ ਸੁਰਤਿ ਧੁਨਿ ਚੇਲਾ"
"ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ"
"ਗੁਰ ਬਾਣੀ ਇਸੁ ਜਗ ਮਹਿ ਚਾਨਣੁ......"
"ਚਹੁ ਦਿਸਿ ਹੁਕਮ ਵਰਤੈ ਪ੍ਰਭੁ ਤੇਰਾ, ਚਹੁ ਦਿਸਿ ਨਾਮ ਪਤਾਲੰ
ਸਭ ਮਹਿ ਸਬਦ ਵਰਤੈ ਪ੍ਰਭੁ ਸਾਚਾ, ਕਰਮ ਮਿਲੈ ਬੈਆਲੰ।"
"ਇਕਾ ਬਾਣੀ ਇਕ ਗੁਰ, ਇਕੋ ਸਬਦ ਵੀਚਾਰਿ।"

ਉਤਲੀ ਵਿਚਾਰ ਤੋਂ ਸਪਸ਼ਟ ਹੋਇਆ ਕਿ ਓਹੋ ਜੋਤਿ ਨਾਮ ਰੂਪ, ਓਹੋ ਨਾਮ ਹੁਕਮ ਰੂਪ, ਓਹੋ ਹੁਕਮ ਸ਼ਬਦ ਰੂਪ ਤੇ ਉਹੋ ਸ਼ਬਦ ਗੁਰੂ ਰੂਪ ਹੈ। ਇਨ੍ਹਾਂ ਸ਼ਬਦਾਂ ਦੇ ਅੰਦਰੂਨੀ ਭਾਵ ਨੂੰ ਨਖੇੜਿਆ ਨਹੀਂ ਜਾ ਸਕਦਾ। ਇਹੋ ਨਾਮ ਤੇ ਹੁਕਮ ਹੀ ਦਸਾਂ ਗੁਰੂਆਂ ਰਾਹੀਂ 'ਸ਼ਬਦ' ਰੂਪ ਵਿਚ ਪਰਗਟ ਹੁੰਦਾ ਰਿਹਾ, ਜਿਸ ਨੂੰ ਅਸੀਂ ਗੁਰਬਾਣੀ ਜਾਂ ਗ੍ਰੰਥ ਕਹਿੰਦੇ ਹਾਂ। ਵੈਸੇ ਇਹ ਬਾਣੀ ਸਦਾ ਤੋਂ ਹੁੰਦੀ ਆ ਰਹੀ ਹੈ :–

'ਬਾਣੀ ਵਜੀ ਚਹੁੰ ਜੁਗੀਂ......'

ਸੋ ਗੁਰਬਾਣੀ ਜੀਵਨ ਦੀ 'ਅਨੁਭਵੀ-ਥੀਊਰੀ' ਹੈ, ਜਿਸ ਨੂੰ ਗੁਰੂਆਂ ਉਸ ਦੇਵ-ਆਤਮਾ ਨਾਲ ਇਕ-ਮਿਕ ਹੋ ਕੇ ਉਚਾਰਿਆ। ਇਹ ਗ੍ਰੰਥ ਜਾਂ ਬਾਣੀ ਸਿੱਧਾਂਤਕ ਤੌਰ ਤੇ ਸਾਨੂੰ ਜੀਵਨ ਦਾ ਉਹ ਮਾਰਗ ਸਮਝਾਂਦੀ ਹੈ, ਜਿਸ ਰਾਹੀਂ ਅਸੀਂ ਉਸ ਸਚਾਈ ਨਾਲ ਅਭੇਦ ਹੋ ਸਕਦੇ ਹਾਂ। ਮਨੁੱਖ ਲਈ ਸਵਾਰੇ, ਬਣਾਏ ਇਸੇ ਪੰਧ ਦਾ ਨਾਮ ਪੰਥ ਹੈ, ਜਿਸ ਨੂੰ ਜੋਤਿ ਦੇ ਨਾਲ-ਨਾਲ ਜੁਗਤਿ ਕਿਹਾ ਗਿਆ ਹੈ। ਜੀਵਨ ਦਾ ਉਹ ਢੰਗ, ਉਹ ਤਰਬੀਅਤ, ਉਹ ਜੁਗਤੀ, ਜਿਵੇਂ ਅਸੀਂ ਸਚਿਆਰ ਹੋ ਸਕੀਏ। ਕਿਉਂਕਿ ਸਚਿਆਰ ਹੋਣਾ ਹੀ ਸਭ ਤੋਂ ਵੱਡਾ ਮਨੋਰਥ ਹੈ। ਇਸੇ ਸੁਆਲ ਦਾ ਜਵਾਬ ਗ੍ਰੰਥ ਤੇ

ਪੰਥ ਹੈ। ਜੇ ਇਉਂ ਕਹਿ ਦਈਏ ਕਿ ਗ੍ਰੰਥ ਜਾਂ ਬਾਣੀ ਹੀ ਅਮਲੀ ਰੂਪ ਧਾਰ ਕੇ ਪੰਥ ਬਣ ਜਾਂਦੀ ਹੈ ਤਾਂ ਇਹ ਗ਼ਲਤ ਨਹੀਂ। ਸੋ ਗ੍ਰੰਥ ਤੇ ਪੰਥ ਇਕੋ ਤਸਵੀਰ ਦੇ ਸੂਖਮ ਸਥੂਲ ਦੋ ਰੂਪ ਹਨ।

ਗੁਰੂ ਨਾਨਕ ਦੇਵ ਜੀ ਨੇ ਧਰਮ ਦੀ ਨਿਰਬਲ ਅਵਸਥਾ ਦੇਖ ਕੇ ਬਾਣੀ ਦੇ ਨਾਲ ਹੀ 'ਸੰਗਤਵਾਦ' ਦਾ ਖਿਆਲ ਪਰਚਾਰਿਆ, ਜੋ ਕਿ ਦਸਮੇਸ਼ ਦੇ ਜ਼ਮਾਨੇ ਵਿਚ ਪੁੱਜ ਕੇ ਪੰਥ ਦਾ ਰੂਪ ਲੈ ਗਿਆ। ਸੰਗਤ ਜਾਂ ਪੰਥ ਤੋਂ ਮੁਰਾਦ, ਅਜਿਹੀ ਸਾਂਝੀ ਤੇ ਸਮੁੱਚੀ ਨੇਕ ਜ਼ਿੰਦਗੀ ਹੈ, ਜਿਸ ਵਿਚ ਸਾਰੰਗੀ ਦੀਆਂ ਤਾਰਾਂ ਵਾਂਙ ਬਾਹਰਲੀ ਭਿੰਨਤਾ ਤਾਂ ਹੈ ਪਰ ਸੁਰਾਂ ਵਿਚ ਏਕਤਾ ਹੈ ਜੋ ਮਨੁਖ ਨੂੰ ਸਰਬਤ ਦੀ ਭਲਾਈ ਤੇ ਚੜ੍ਹਦੀ ਕਲਾ ਵਾਲੇ ਪਾਸੇ ਲਿਜਾਂਦੀ ਹੈ। ੧੬੯੯ ਈਸਵੀ ਦੀ ਵਿਸਾਖੀ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤ ਨੂੰ 'ਪੰਥ' ਦੀ ਸੂਰਤ ਦੇ ਕੇ ਨਵੀਂ ਨੁਹਾਰ ਵਿਚ ਢਾਲਿਆ, ਇਹ ਜੋਤ ਜੁਗਤੀ ਦਾ ਆਖਰੀ ਸਿੱਟਾ ਸੀ। ਜਦੋਂ ਸਾਂਝੀ ਜ਼ਿੰਦਗੀ ਇਸ ਸਟੇਜ ਤੇ ਅੱਪੜ ਚੁਕੀ ਸੀ, ਉਦੋਂ ਮੁਸਕਰਾਂਦੇ ਬੁਲ੍ਹਾਂ ਨਾਲ ਹੌਲੀ-ਹੌਲੀ ਗੁਰੂ ਵੀ ਆਖ ਰਿਹਾ ਹੀ :—

'ਖ਼ਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮੇਂ ਹਉਂ ਕਰਉਂ ਨਿਵਾਸ।'

ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲੇ ਇਸ ਜੋਤ ਨੂੰ ਪੰਥ ਵਿਚ ਹਲੂਲ ਹੋਈ ਮੰਨ ਕੇ ਉਸ ਤੋਂ ਆਪ ਅੰਮ੍ਰਿਤ ਪਾਨ ਕੀਤਾ। ਦੂਸਰੀ ਵੇਰ ਚਮਕੌਰ ਦੀ ਗੜ੍ਹੀ ਨੂੰ ਪੰਥਕ ਆਗਿਆ ਅਨੁਸਾਰ ਹੀ ਤਿਆਗਿਆ ਤਾਕਿ ਤਮਾਮ ਜਨਤਾ ਜੋਤਿ ਜੁਗਤੀ ਨੂੰ ਗ੍ਰੰਥ-ਪੰਥ ਵਿਚ ਅਭੇਦ ਹੋਈ ਮੰਨ ਲਵੇ। ਤੀਸਰੀ ਵੇਰ ਗੁਰੂ ਨੇ ਜਾਣ ਬੁੱਝ ਕੇ ਖਾਲਸੇ ਦੀ ਪਰਖ ਕਰਨ ਲਈ ਸੰਤ ਦਾਦੂ ਦੀ ਸਮਾਧ ਨੂੰ ਤੀਰ ਨਾਲ ਨਮਸ਼ਕਾਰ ਕਰਕੇ ਇਹ ਗੱਲ ਲੋਕਾਂ ਸਾਹਮਣੇ ਲਿਆਂਦੀ ਕਿ ਅਸੀਂ ਜਿਸਮਾਂ ਦੇ ਪੁਜਾਰੀ ਨਹੀਂ, ਜੋਤਿ ਜੋ ਆਖਦੀ ਹੈ ਸੋਈ ਕੁਝ

ਕਰਨਾ ਹੈ। ਜੋਤਿ ਇਉਂ ਫੁਰਮਾ ਰਹੀ ਹੈ—

"ਗੋਰ ਮੜ੍ਹੀ ਮਠ ਭੂਲ ਨਾ ਮਾਨੈ।"

ਬਸ ਫੈਸਲਾ ਹੋਇਆ ਕਿ ਗੋਬਿੰਦ ਸਿੰਘ ਜੀ ਨੂੰ ਤਨਖਾਹ ਲਗਣੀ ਚਾਹੀਦੀ ਹੈ। ਸੰਗਤ ਨੂੰ ਸਿਖਿਆ ਦੇ ਰਹੇ ਗੁਰੂ ਨੇ ਇਸ ਗੱਲ ਨੂੰ ਖੁਸ਼ੀ ਖੁਸ਼ੀ ਪਰਵਾਨ ਕੀਤਾ ਤਾਂਕਿ ਸਿਖੀ ਆਦਰਸ਼ਾਂ ਨੂੰ ਸਮਝਣ ਵਿਚ ਕੋਈ ਰਤਾ ਮਾਸਾ ਭੁਲੇਖਾ ਨਾ ਰਹੇ। ਇਹ ਸੀ ਦਸ ਗੁਰੂਆਂ ਦੀ ਕੋਸ਼ਸ਼ ਕਿ ਆਚਰਣਕ ਉਸਾਰੀ ਇਤਨੀ ਮਜ਼ਬੂਤ ਕੀਤੀ ਜਾਵੇ ਕਿ ਚੇਲੇ, ਗੁਰੂ ਬਣਨ ਦੇ ਯੋਗ ਹੋ ਜਾਣ। ਮਨੁੱਖਤਾ ਨੂੰ ਕਦੀ ਆਪਣੀ ਅਗਵਾਈ ਲਈ ਅਸਮਾਨਾਂ ਵਲ ਝਾਕਣਾ ਨ ਪਵੇ। ਉਹ ਆਪਣੀ ਹੀ ਜੀਵਨ-ਚੰਗਿਆੜੀ ਨੂੰ ਪ੍ਰਜ੍ਵਲਿਤ ਕਰਕੇ ਹੋਰਾਂ ਨੂੰ ਵੀ ਰੋਸ਼ਨੀ ਦੇਣ ਜੋਗੀ ਹੋ ਜਾਏ। ਸੋ ਇਕ ਤਰ੍ਹਾਂ ਇਹ ਰੋਸ਼ਨੀ ਸਿੱਧਾਂਤਕ ਰੂਪ ਵਿਚ ਗ੍ਰੰਥ ਅੰਦਰ ਤਾਂ ਮੌਜੂਦ ਸੀ ਪਰੰਤੂ ਇਹ ਅਮਲੀ ਰੂਪ ਵਿਚ ਸੰਗਤ ਅੰਦਰ ਵਰਤਦੀ ਦਰਸਾ ਕੇ ਇਉਂ ਪੰਥ ਨੂੰ ਗੁਰੂ ਰੂਪ ਵਿਚ ਮੂਰਤੀਮਾਨ ਕੀਤਾ ਗਿਆ*।

---

*ਗੁਰੂ ਗੋਬਿੰਦ ਸਿੰਘ ਜੀ ਵਲੋਂ ਪੰਥ ਸਾਜਣ ਤੋਂ ਪਹਿਲਾਂ ਵੀ ਗੁਰਬਾਣੀ ਤੇ ਹੋਰ ਸਿੱਖ-ਸਾਹਿਤ ਵਿਚ 'ਪੰਥ' ਸ਼ਬਦ ਦੀ ਰਤੋਂ ਮਿਲਦੀ ਹੈ, ਭਾਵੇਂ ਇਹ ਰੂੜ੍ਹੀ ਅਰਥਾਂ ਵਿਚ ਨਹੀਂ।

੧—ਇਕ ਉਤਮੁ ਪੰਥੁ ਸੁਨਿਓ ਗੁਰਸੰਗਤਿ, ਤਿੰਹ ਮਿਲੰਤ ਜਮ ਤ੍ਰਾਸ ਮਿਟਾਈ।

[ਸੂਈ ਏ ਮਹਲੇ ਚੌਥੇ ਕੇ

੨—ਮਾਰਿਆ ਸਿਕਾ ਜਗਤ ਵਿਚ, ਨਾਨਕ ਨਿਰਮਲ 'ਪੰਥ' ਚਲਾਇਆ।

[ਭਾ: ਗੁਰਦਾਸ

ਸ਼ਾਇਦ ਸੰਸਾਰ ਦੇ ਇਤਿਹਾਸ ਵਿਚ ਨੇਕੀ ਦੀ ਮੁਜੱਸਮ ਸਮੁੱਚੀ ਪ੍ਰਤਿਨਿਧ ਜਨਤਾ ਨੂੰ ਗੁਰੂ ਥਾਪਣਾ ਪਹਿਲੀ ਤੇ ਅਨੋਖੀ ਘਟਨਾ ਸੀ, ਜਿਸਨੂੰ ਅਮਲੀ ਤੌਰ ਤੇ ਵਰਤਦੀ ਦੇਖਕੇ ਆਮ ਲੋਕ ਹੈਰਾਨ ਹੋ ਗਏ ਤੇ ਵਾਹ ਵਾਹ ਕਹਿ ਉਠੇ:-

ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ।

ਇਹ 'ਵਾਹ ਵਾਹ' ਇਸ ਲਈ ਕਿ ਇਸ ਮਹਾਂਪੁਰਸ਼ ਨੇ ਮੁਕਤੀ ਦੀਆਂ ਚਾਬੀਆਂ ਜਾਗੀ ਜਨਤਾ ਦੇ ਹਵਾਲੇ ਕਰ ਦਿੱਤੀਆਂ ਸਨ । ਹੁਣ ਮਨੁਖ ਨੂੰ ਪੀਰਾਂ ਅਵਤਾਰਾਂ ਦੀ ਉਡੀਕ ਕਰਨ ਦੀ ਲੋੜ ਨਹੀਂ ਰਹਿ ਗਈ ਸੀ ਤੇ ਪ੍ਰੋਹਤਾਚਾਰੀ ਦਾ ਅੰਤ ਕਰਕੇ ਸਭ ਅਧਿਕਾਰ 'ਗੁਰੂ ਗ੍ਰੰਥ ਪੰਥ' ਨੂੰ ਸੌਂਪੇ ਜਾ ਚੁਕੇ ਸਨ । ਇਸ ਤੋਂ ਬ੍ਰਾਹਮਣ ਦੀ ਪੂਜਾ ਨੂੰ ਸਖ਼ਤ ਧੱਕਾ ਲਗਾ ਤੇ ਉਸ ਨੇ ਸਿਖ ਮਸੰਦਾਂ ਨੂੰ ਨਾਲ ਮਿਲਾ ਕੇ ਵਿਰੋਧਤਾ ਵੀ ਕੀਤੀ ਮਗਰ ਗੁਰੂ ਜੀ ਨੇ ਸਾਫ ਤੌਰ ਤੇ ਕਿਹਾ:-

---

‡ ਸ਼ਬਦ ਜਿਤੀ ਸਿਧ ਮੰਡਲੀ, ਕੀਤੋ ਸੁ ਅਪਣਾ 'ਪੰਥ' ਨਿਰਾਲਾ ।

[ਭਾਈ ਗੁਰਦਾਸ

ਦਸਮ ਸਤਿਗੁਰੂ ਜੀ ਨੇ ਪਹਿਲਾਂ ਇਹ ਸੰਕੇਤੀ ਨਾਂ ਬਣਾ ਕੇ ਵਰਤਿਆ:-

੩-ਠਾਢ ਭਯੋ ਮੈ ਜੋਰ ਕਰ, ਬਚਨ ਕਹਾ ਸਿਰ ਨਿਆਇ ।
'ਪੰਥ' ਚਲੈ ਤਬ ਜਗਤ ਮੈਂ, ਜਬ ਤੁਮ ਕਰਹੁ ਸਹਾਇ ।

[ਬਚਿਤ੍ਰ ਨਾਟਕ

'ਪੰਥ ਚਲਾਯੋ ਖਾਲਸਾ, ਧਰ ਤੇਜ ਕਰਾਰਾ ।'

[ਭਾ: ਗੁਰਦਾਸ, ਦੂਜਾ

ਸੇਵ ਕਰੀ ਇਨਹੀ ਕੀ ਭਾਵਤ, ਔਰ ਕੀ ਸੇਵ ਸੁਹਾਤ ਨ ਜੀ ਕੋ।
ਦਾਨ ਦੀਓ ਇਨਹੀ ਕੋ ਭਲੋ, ਅਰ ਆਨ ਕੋ ਦਾਨ ਨਾ ਲਾਗਤ ਨੀਕੋ।
ਆਗੇ ਫਲੇ ਇਨ ਹੀ ਕੋ ਦੀਓ, ਜਗ ਮੇਂ ਜਸ ਔਰ ਦੀਓ ਸਭ ਫੀਕੋ।
ਮੋ ਗ੍ਰਿਹਿ ਮੇਂ ਮਨ ਤੇ ਤਨ ਤੇ, ਸਿਰ ਲੌ ਧਨ ਹੈ ਸਭ ਹੀ ਇਨ ਹੀ ਕੋ।

ਇਸ ਤਰ੍ਹਾਂ ਗੁਰੂ ਜੀ ਨੇ ਬ੍ਰਾਹਮਣ ਤੇ ਛਤ੍ਰੀ ਕਰਮਾਂ-'ਰਾਜਜੋਗ' ਨੂੰ ਇਕੱਠਿਆਂ ਕਰਕੇ 'ਸੰਤ-ਸਿਪਾਹੀ' ਖ਼ਾਲਸਾ ਪੰਥ ਸਾਜਿਆ। ਇਸ ਬਲਵਾਨ ਜਥੇਬੰਦੀ ਤੋਂ ਹਕੂਮਤ ਨੂੰ ਵੀ ਤੌਖਲਾ ਹੋਇਆ। ਉਸ ਨੇ ਵੀ ਇਸ ਇਨਕਲਾਬੀ ਲਹਿਰ ਵਿਰੁੱਧ ਮੁਹਿੰਮਾਂ ਕੱਸੀਆਂ, ਦਸਮੇਸ਼ ਜੀ ਨੂੰ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ, ਪੰਥਕ ਆਦਰਸ਼ ਨੂੰ ਕਾਇਮ ਰੱਖਣ ਲਈ ਆਪਣੇ ਪਰਵਾਰ ਦੀ ਵੀ ਅਹੂਤੀ ਦੇਣੀ ਪਈ। ਹਕੂਮਤ ਦਾ ਖ਼ਿਆਲ ਸੀ ਕਿ ਉਸ ਦੀ ਫ਼ਤਿਹ ਹੋ ਗਈ ਪਰ ਗੁਰੂ ਜੀ ਨੇ ਹਕੂਮਤ ਦੇ ਨਾਂ 'ਫ਼ਤਹ ਦੀ ਚਿੱਠੀ' (ਜ਼ਫਰਨਾਮਾ) ਲਿਖਦਿਆਂ ਕਿਹਾ ਕਿ 'ਕੀ ਹੋਇਆ ਜੇ ਤੁਸਾਂ ਚਾਰ ਬੱਚੇ ਸ਼ਹੀਦ ਕਰ ਦਿਤੇ ਹਨ, ਮੇਰਾ 'ਬੀਰ ਭੁਜੰਗੀ ਪੰਥ' ਤਾਂ ਅਜੇ ਬਾਕੀ ਹੈ। ਕੀ ਹੋਇਆ ਜੇ ਤੁਸਾਂ ਚਿੰਗਾੜੀਆਂ ਨੂੰ ਬੁਝਾ ਦਿਤਾ ਮਗਰ ਜਾਗੀ ਜਨਤਕ ਸ਼ਕਤੀ (ਪੰਥ) ਦੀ ਭੱਠੀ ਤਾਂ ਦਗ ਦਗ ਬਲ ਰਹੀ ਹੈ।

ਚਿਹਾ ਸ਼ੁਦ ਕਿ ਚੂੰ, ਬੱਚਗਾਂ ਕੁਸ਼ਤਹ ਚਾਰ।
ਕਿ ਬਾਕੀ ਬਿਮਾਂਦਸਤ ਪੇਚੀਦਾ ਮਾਰ।
ਚਿ ਮਰਦੀ ਕਿ ਅਖ਼ਗਰ ਖਮੋਸ਼ਾਂ ਕੁਨੀ।
ਕਿ ਆਤਸ਼ ਦਮਾਂ ਰਾ ਫਿਰੋਜ਼ਾਂ ਕੁਨੀ।

ਦਸਮੇਸ਼ ਜੀ ਤੋਂ ਬਾਅਦ ਵੀ ਪੰਥ ਨੂੰ ਲਗਭਗ ਇਕ

ਸਦੀ ਸ਼ਾਂਤਮਈ ਤੇ ਤੇਗ-ਦੋਹਾਂ ਢੰਗਾਂ ਨਾਲ ਅਨਿਆਇ ਨਾਲ ਟੱਕਰ ਲੈਣੀ ਪਈ। ਹਕੂਮਤ ਵਲੋਂ ਗੁਰੂ ਗ੍ਰੰਥ ਸਾਹਿਬ ਦੇ ਈਮਾਨ ਨੂੰ ਛੱਡਕੇ ਹੋਰ ਈਮਾਨ ਅਪਣਾਉਣ ਲਈ ਵੀ ਕਿਹਾ ਜਾਂਦਾ ਰਿਹਾ ਪਰ ਪੰਥ ਦੀ ਅਗਵਾਈ ਵਿਚ ਟੁਰ ਰਹੇ ਬੀਰ ਸਿੰਘਾਂ ਨੇ ਆਪਣੇ ਜੀਵਨ ਤਾਂ ਨਿਛਾਵਰ ਕਰ ਦਿਤੇ ਪਰ ਆਪਣਾ ਧਰਮ (ਸਿੱਧਾਂਤ) ਨਾ ਛੱਡਿਆ। ਉਸ ਸਮੇਂ ਸਿਖਾਂ ਦਾ ਇਹ ਗੀਤ ਸੀ:-

'ਮੇਰਾ ਸਿਰ ਜਾਵੇ ਤਾਂ ਜਾਵੇ, ਪਰ ਸਿੱਖੀ ਸਿਦਕ ਨ ਜਾਵੇ।'

ਸ਼ਸਤ੍ਰ-ਬੱਧ ਟਾਕਰੇ ਵੀ ਹੋਏ। ਨਾਦਰ, ਮੰਨੂ, ਜਸਪਤ ਤੇ ਅਬਦਾਲੀ ਆਦਿ ਨੇ ਪੰਥਕ ਹਸਤੀ ਨੂੰ ਮੇਟਣ ਲਈ ਬੜੇ ਘੱਲੂਘਾਰੇ ਕੀਤੇ ਮਗਰ ਦਿੱਲੀ ਤੇ ਕਾਬਲ ਦੀਆਂ ਦੋਵੇਂ ਤਾਕਤਾਂ ਪੰਥਕ ਚੱਟਾਨ ਨਾਲ ਟਕਰਾ ਟਕਰਾ ਚਕਨਾਚੂਰ ਹੁੰਦੀਆਂ ਗਈਆਂ ਤੇ ਖ਼ਾਲਸਾ ਪੰਥ ਸਾਬਤ ਸੂਰਤ ਬਚ ਨਿਕਲਦਾ ਰਿਹਾ।

ਅਖ਼ੀਰ ਰਾਜਨੀਤਕ ਸ਼ਕਤੀ ਹੱਥ ਵਿਚ ਲੈਂਦਿਆਂ ਹੀ ਇਸ ਪੰਥ ਨੇ ਜਬਰ ਦਾ ਦਰਵਾਜ਼ਾ-ਖ਼ੈਬਰ, ਜੋ ਅਠ ਸੌ ਵਰ੍ਹਿਆਂ ਤੋਂ ਹਿੰਦ ਨੂੰ ਮਲੀਆਮੇਟ ਕਰਦਾ ਚਲਿਆ ਆ ਰਿਹਾ ਸੀ, ਸਦਾ ਲਈ ਬੰਦ ਕਰ ਦਿੱਤਾ ਤੇ ਪੰਜਾਬ ਵਿਚ ਗੁਲਾਮੀ, ਅਨਿਆਇ, ਨੂੰ ਖਤਮ ਕਰਕੇ ਸਾਰੀ ਜਨਤਾ ਨੂੰ ਅਮਨ, ਖੁਸ਼ਹਾਲੀ ਤੇ ਅਜ਼ਾਦੀ ਦੇ ਸਮਾਨ ਅਧਿਕਾਰ ਦੇਂਦਿਆਂ ਸੁਤੰਤਰ ਰਾਜ ਸਥਾਪਤ ਕੀਤਾ। ਇਹ ਪੰਥ ਦੀ ਅਮਲੀ ਆਦਰਸ਼ਕ ਜਿੱਤ ਸੀ, ਜਿਸ ਦੇ ਹਰ ਪੰਜਾਬੀ ਹਿੰਦੂ ਮੁਸਲਮਾਨ ਨੇ ਗੀਤ ਗਾਏ:-

ਸ਼ਾਹ ਮੁਹੰਮਦਾ ਅੰਤ ਨੂੰ ਸੋਈ ਹੋਣਾ, ਜੋ ਕਰੇਗਾ ਖ਼ਾਲਸਾ ਪੰਥ ਮੀਆਂ।

ਮਗਰ ਇਸੇ ਸਮੇਂ ਸਿਖ ਸਮਾਜ ਵਿਚ ਮੁੜ ਬ੍ਰਾਹਮਣੀ ਰਵਾਇਤਾਂ ਦੇ ਜਿਰਮ ਆ ਦਾਖਲ ਹੋਏ ਤੇ ਸਿੱਖੀ ਸਿੱਧਾਂਤ ਮੱਧਮ ਪੈ

ਗਏ । ਇਸ ਅੰਦਰੂਨੀ ਕਮਜ਼ੋਰੀ ਕਰਕੇ ਤੇ ਬਾਹਰਲੀ ਫਿਰੰਗੀ ਕੂਟ-ਨੀਤੀ ਦੀ ਚੜ੍ਹਤ ਕਰਕੇ ਸਿਖ ਰਾਜ ਜਾਂਦਾ ਰਿਹਾ। ਭਾਵੇਂ ਸ਼ਾਹ ਮੁਹੰਮਦ ਦੇ ਕਥਨ ਅਨੁਸਾਰ ਸਿੰਘਾਂ ਨੇ ਗੋਰਿਆਂ ਨਾਲ 'ਨਿੰਬੂ-ਨਿਚੋੜ' ਜੰਗ ਕੀਤੀ ਪਰ ਆਦਰਸ਼ਕ ਨਿਰਬਲਤਾ ਨੇ ਪੰਜਾਬ ਨੂੰ ਗੁਲਾਮੀ ਦੀ ਨੀਂਹੇ ਸੁਆਲ ਦਿਤਾ ।

ਆਚਰਣਕ ਕਮਜ਼ੋਰੀ ਤੇ ਸਮਾਜਕ ਬੁਰਾਈਆਂ ਨੂੰ ਦੂਰ ਕਰਨ ਲਈ ਫਿਰ ਨਿਰੰਕਾਰੀ, ਨਾਮਧਾਰੀ ਲਹਿਰ ਅਤੇ ਸਿੰਘ ਸਭਾ ਲਹਿਰ ਚਲੀ। ਇਨ੍ਹਾਂ ਨੇ ਬ੍ਰਾਹਮਣਵਾਦ ਦੇ ਕੀਟਾਣੂਆਂ ਨੂੰ ਥਾਂ ਥਾਂ ਤੋਂ ਚੁਣ ਚੁਣ ਕੇ ਮਾਰਿਆ । ਅਕਾਲੀ ਲਹਿਰ ਦੀ ਅਗਵਾਈ ਵਿਚ ਸਿੰਘਾਂ ਨੇ ਮੁੜ ਰਾਜਨੀਤਕ ਇਨਕਲਾਬੀ ਲਹਿਰ ਦਾ ਰੂਪ ਧਾਰ ਕੇ ਪੰਜਾਬ ਵਿਚ ਇਕ ਨਰੋਆ ਪਾਰਟ ਅਦਾ ਕੀਤਾ । ਬਿਦੇਸ਼ੀ ਗੁਲਾਮੀ ਖਤਮ ਹੋਣ ਉਪਰੰਤ ਦੇਸ਼ ਦੀ ਰਾਜਸੀ ਤਾਕਤ ਇੱਥੋਂ ਦੇ ਲੋਕਾਂ ਦੇ ਹਥ ਆ ਗਈ ਤੇ ਬਹੁਸੰਮਤੀ ਨੇ ਤਾਕਤ ਸੰਭਾਲਦਿਆਂ ਹੀ ਇਸ ਖਿਆਲ ਉਤੇ ਖਾਸ ਜ਼ੋਰ ਦਿਤਾ ਕਿ ਇਕੋ ਸਾਂਝੀ ਕੌਮੀਅਤ ਹੋਣੀ ਹੀ ਠੀਕ ਹੈ। ਇਹ ਆਦਰਸ਼ ਗ਼ਲਤ ਨਹੀਂ, ਜੇਕਰ ਇਸ ਵਿਚ ਕੋਈ ਹੋਰ ਬਦਨੀਤੀ ਨਾ ਹੋਵੇ। ਜਦੋਂ ਇਕ ਬਹੁ ਸੰਮਤੀ ਵਾਲੀ ਤਾਕਤ ਇਸ ਸੁਨਹਿਰੀ ਅਸੂਲ ਦੇ ਨਾਂ ਉਤੇ ਦੂਜੀ ਕੌਮ ਨੂੰ ਦਬਾਉਣਾ ਹੀ 'ਕੌਮਪ੍ਰਸਤੀ' ਸਮਝੇ ਤਾਂ ਸਵੈਮਾਨ ਦਾ ਜੀਵਨ ਬਸਰ ਕਰਨ ਵਾਲੀ ਹਰ ਕੌਮ ਲਈ ਇਹ ਸੋਚਣਾ ਜ਼ਰੂਰੀ ਹੋ ਜਾਂਦਾ ਹੈ ਕਿ ਉਹ ਇਸ ਅਸੂਲ ਨੂੰ ਕਿਸ ਭਾਂਤਿ ਨਿਭਾਏ ? ਤੇ ਇਸ ਅਸੂਲ ਦੇ ਨਾਂ ਤੇ ਹੋ ਰਹੀ ਬੇਅਸੂਲੀ ਨੂੰ ਕਿਵੇਂ ਹਟਾਏ ?

ਸਿਖ ਮੁਢ ਤੋਂ ਹੀ 'ਤੇਰੇ ਭਾਣੇ ਸਰਬਤ ਦਾ ਭਲਾ' ਦੇ ਨਿਸ਼ਾਨੇ ਦੇ ਹਿਮਾਇਤੀ ਰਹੇ ਹਨ ਅਤੇ ਉਨ੍ਹਾਂ ਦਾ ਸੁੱਚਾ ਇਤਿਹਾਸ ਥਾਂ ਥਾਂ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਉਨ੍ਹਾਂ ਆਪਣੇ ਲਈ

ਨਹੀਂ ਬਲਕਿ ਗ਼ੈਰ-ਸਿਖਾਂ ਲਈ ਜਾਂ ਸਮੁਚੀ ਮਨੁਖਤਾ ਲਈ ਮੌਕਾ ਪੈਣ ਤੇ ਬੇਅੰਤ ਕੁਰਬਾਨੀਆਂ ਦਿੱਤੀਆਂ। ਅਜ ਜੇਕਰ ਉਨ੍ਹਾਂ ਨੂੰ ਇਹ ਕਿਹਾ ਜਾਏ ਕਿ ਉਹ ਆਪਣੀ ਆਜ਼ਾਦ–ਹਸਤੀ ਵੀ ਕੁਰਬਾਨ ਕਰ ਦੇਣ ਤਾਂ ਇਹ ਇਕ ਕੁਟਲ ਨੀਤੀ ਹੀ ਕਹੀ ਜਾਏਗੀ। 'ਸਰਬਤ ਦਾ ਭਲਾ' ਜਿਹੇ ਪਵਿੱਤਰ ਵਿਸ਼ਾਲ ਆਦਰਸ਼ ਦੀ ਪੂਰਤੀ ਲਈ ਪੰਥ ਦੀ ਸਾਜਨਾ ਕੀਤੀ ਗਈ ਸੀ। ਜੇਕਰ ਪੰਥਕ ਹਸਤੀ ਨੂੰ ਹੀ ਅੰਗੀਕਾਰ ਨ ਕੀਤਾ ਜਾਵੇ ਜਾਂ ਦੂਸਰੀ ਜਥੇਬੰਦੀ ਵਿਚ ਲੀਨ ਕਰ ਦਿਤਾ ਜਾਵੇ ਤਾਂ ਇਸ ਆਦਰਸ਼ ਦੀ ਪੂਰਤੀ ਲਈ ਸਿਖ ਜੱਥਾ ਕਿਹੜਾ ਰਹੇਗਾ ?

ਸਾਂਝੇ ਲੰਗਰ, ਸਾਂਝੇ ਮੰਦਰ, ਸਾਂਝੇ ਪੂਜਾ ਪਾਠ, ਸਾਂਝੀ ਸੰਗਤ ਪੰਗਤ ਤੇ ਜਮਹੂਰੀ ਰਵਾਇਤਾਂ ਰੱਖਣ ਵਾਲੀ ਕੌਮ ਕਦੀ ਫਿਰਕਾਪ੍ਰਸਤ ਨਹੀਂ ਹੋ ਸਕਦੀ ਤੇ ਨਾ ਉਸਨੂੰ ਦੋਖੀਆਂ ਦੀ ਝੂਠੀ ਊਜ ਤੋਂ ਡਰਦਿਆਂ ਸ੍ਵੈ ਰੱਖਿਆ ਦੇ ਸੰਗਰਾਮ ਤੋਂ ਭੱਜਣਾ ਚਾਹੀਦਾ ਹੈ। ਲੋੜ ਉਹ ਸੂਝ-ਭਰਿਆ ਰਾਹ ਅਪਣਾਉਣ ਦੀ ਹੈ, ਜਿਸ ਰਾਹੀਂ ਫਿਰਕਾਪ੍ਰਸਤੀ ਦੇ ਧੱਬੇ ਤੋਂ ਬਚਦਿਆਂ 'ਆਤਮਘਾਤ' ਤੋਂ ਵੀ ਬਚਾ ਹੋ ਸਕੇ। ਜਥੇਬੰਦਕ ਹਸਤੀ ਦਾ ਤਿਆਗ ਆਤਮਘਾਤ ਹੈ ਤੇ ਫਿਰਕਾਪ੍ਰਸਤੀ ਦਾ ਰਾਗ ਅਲਾਪਣਾ ਅਸੂਲ-ਘਾਤ ਹੈ। ਦੋਹਾਂ ਹਾਲਤਾਂ ਤੋਂ ਬਚਣ ਦੀ ਲੋੜ ਹੈ।

ਸਿਖ ਆਪਣੇ ਅਸੂਲ ਲਈ, ਆਦਰਸ਼ਾਂ ਲਈ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਹੈ ਪਰ ਉਹ ਕਿਸੇ ਤਰ੍ਹਾਂ ਆਪਣੇ ਆਦਰਸ਼ (ਪੰਥ) ਨੂੰ ਕੁਰਬਾਨ ਨਹੀਂ ਕਰ ਸਕਦਾ। ਚੂੰਕਿ 'ਪੰਥ' ਨੂੰ ਉਹ ਨਿਰੀ ਪੁਰੀ ਇਕ ਸੰਪ੍ਰਦਾਇ ਹੀ ਨਹੀਂ ਸਮਝਦਾ, ਸਗੋਂ ਜੀਉਂਦੀ ਜਾਗਤੀ 'ਗੁਰੂ ਜੋਤੀ' ਜਾਣ ਕੇ ਪੂਜਦਾ ਹੈ।

ਜਿਸ ਬਾਰੇ ਖੁਦ ਗੁਰੂ ਸਾਹਿਬ ਦਾ ਫੁਰਮਾਨ ਹੈ–

'ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ।
'ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸਜਨ ਸੂਰਾ।'*

---

*ਪ੍ਰਾਚੀਨ ਲਿਖਤਾਂ ਵੀ ਇਸੇ ਗੱਲ ਦੀ ਪੁਸ਼ਟੀ ਕਰਦੀਆਂ ਹਨ:–

'ਗੁਰਿਆਈ ਸਰਬਤ੍ਰ ਖਾਲਸੇ ਦੀ ਤੇ ਆਸਰਾ ਗੁਰੂ ਕੇ ਸਬਦੋਂ ਕਾ।'
[ਰਹਿਤਨਾਮਾ ਭਾ: ਚੌਪਾ ਸਿੰਘ ਜੀ

'ਗੁਰੂ ਸਰੂਪ ਖ਼ਾਲਸਾ ਹਈਏ। ਜਾ ਕੀ ਟਹਿਲ ਪਰਮ ਸੁਖ ਲਹੀਏ।'
[ਤਨਖਾਹ ਨਾਮਾ ਭਾ: ਨੰਦ ਲਾਲ ਜੀ

ਗੁਰੂ ਖਾਲਸਾ ਜਾਨੀਓ, ਪ੍ਰਗਟ ਗੁਰੂ ਕੀ ਦੇਹ।
ਜੋ ਸਿਖ ਮੋ ਮਿਲਬੋ ਚਹੈ, ਖੋਜ ਇਨੋ ਮੇ ਲੇਹ।'

[ਰਹਿਤਨਾਮਾ ਭਾ: ਪ੍ਰਹਿਲਾਦ ਸਿੰਘ ਜੀ

'ਤਾਂਹਿ ਸਮੇ ਗੁਰ ਬੈਨ ਸੁਨਾਯੋ। ਖਾਲਸ ਅਪਨਾ ਰੂਪ ਬਤਾਯੋ
ਖਾਲਸ ਹੀ ਸੋ ਹੈ ਮਮ ਕਾਮਾ। ਬਖਸ਼ ਕੀਓ ਖਾਲਸ ਕੋ ਜਾਮਾ।'
[ਸ਼੍ਰੀ ਗੁਰ ਸੋਭਾ, ਕ੍ਰਿਤ ਸੈਨਾਪਤਿ

'ਦਸਵੇਂ ਪਾਤਸ਼ਾਹ ਖਾਲਸੇ ਨੂੰ ਗੁਰਿਆਈ ਬਖਸ਼ੀ।'
[ਗਿਆਨ ਰਤਨਾਵਲੀ

'ਅਬ ਹਮ ਖਾਲਸੇ ਦੈਹੋਂ ਗੁਰਿਆਈ। ਦਈਐ ਟਿਕੋ ਖਾਲਸੈ ਲਾਈ।'
[ਪੰਥ ਪ੍ਰਕਾਸ਼ ਕ੍ਰਿਤ ਰਤਨ ਸਿੰਘ ਜੀ ਭੰਗੂ

'ਗੁਰੂ ਖਾਲਸਾ ਖਾਲਸਾ ਗੁਰੂ। ਅਬ ਤੇ ਕੀਨ ਇਨ ਬਿਧਿ ਸ਼ੁਰੂ।'
[ਗੁਰ ਪ੍ਰਤਾਪ ਸੂਰਜ–(ਭਾਈ ਸੰਤੋਖ ਸਿੰਘ ਜੀ

# ਪ੍ਰੋ: ਪਿਆਰਾ ਸਿੰਘ ਪਦਮ ਰਚਿਤ ਪੁਸਤਕਾਂ ਬਾਰੇ ਰਾਵ੍ਹਾਂ

੧—ਹਿੰਦੁਸਤਾਨੀ ਕਵੀ—'ਬਾਰਾਂ ਮਹਾਂ ਕਵੀਆਂ ਦੀਆਂ ਜੀਵਨੀਆਂ ਰਸ-ਪੂਰਤ ਢੰਗ ਨਾਲ ਲਿਖੀਆਂ ਗਈਆਂ ਹਨ, ਲੇਖਕ ਦਾ ਗੱਦ ਵੀ ਕਵਿਤਾ ਸਮਾਨ ਹੈ।'

[ਪ੍ਰਿੰ: ਜੋਧ ਸਿੰਘ

੨—ਹਿੰਦੁਸਤਾਨੀ ਕਵਿਤਾ— 'ਇਸ ਪੁਸਤਕ ਵਿਚ 'ਪਦਮ' ਜੀ ਨੇ ਪਰਸਿਧ ਸਾਹਿਤਾਂ—ਸੰਸਕ੍ਰਿਤ, ਹਿੰਦੀ ਤੇ ਉਰਦੂ ਦੀ ਜਾਣ ਪਛਾਣ ਕਰਾਕੇ ਕਾਵਿ ਦੀਆਂ ਚੋਣਵੀਆਂ ਵੰਨਗੀਆਂ ਦਿਤੀਆਂ ਹਨ ਜੋ ਕਿ ਸਾਹਿਤ ਪਰੇਮੀਆਂ ਲਈ ਬੜਾ ਨਵਾਂ ਤੇ ਭਾਂਤ ਭਾਂਤ ਦਾ ਸੁਆਦਲਾ ਮਸਾਲਾ ਹੈ। ਇਹ ਕਿਤਾਬ ਇਕ ਤਰ੍ਹਾਂ ਦਾ ਸਾਹਿਤਕ ਮਖੀਰ ਹੈ।'

[ਪ੍ਰਿੰ: ਤੇਜਾ ਸਿੰਘ

੩—ਹਿੰਦੁਸਤਾਨੀ ਕਲਾ--'ਪਦਮ ਜੀ ਨੇ ਭਾਰਤੀ ਹੁਨਰਾਂ ਦੀ ਜਾਣ ਪਛਾਣ ਕਰਾਉਣ ਲਈ ਇਨ੍ਹਾਂ ਲੇਖਾਂ ਵਿਚ ਜੋ ਵਿਦਵਤਾ ਦਾ ਸਬੂਤ ਦਿਤਾ ਹੈ,ਉਹ ਪਾਠਕ ਨੂੰ ਪ੍ਰਭਾਵਤ ਕੀਤੇ ਬਿਨਾ ਨਹੀਂ ਰਹਿ ਸਕਦਾ।'

[ਪ੍ਰੋ: ਸੰਤ ਸਿੰਘ ਸੇਖੋਂ

੪—ਪੰਜਾਬੀ ਵਾਰਾਂ—'ਪ੍ਰੋ: ਪਦਮ ਜੀ ਨੇ ਇਸ ਸੰਗ੍ਰਹਿ ਵਿਚ ਪੰਜਾਬੀ ਦੀ ਵਾਰ-ਕਾਵਿਧਾਰਾ ਦੇ ਇਤਿਹਾਸ ਦੇ ਖ਼ਾਕੇ

ਨੂੰ ਭਲੀ ਭਾਂਤ ਦਰਸਾਇਆ ਹੈ । ਇਹ ਪੁਸਤਕ ਨਿਤ ਵਧ ਰਹੇ ਪੰਜਾਬੀ ਸਾਹਿਤ ਵਿਚ ਇਕ ਲਾਭਵੰਦ ਵਾਧਾ ਹੈ ।'

[ਸ: ਕਪੂਰ ਸਿੰਘ I. C. S.

੫–ਪੁਸ਼ਪਾਂਜਲੀ– 'ਪੂਰਬ, ਪੱਛਮ ਦੇ ਸੰਤਾਂ, ਫਿਲਾਸਫਰਾਂ, ਕਵੀਆਂ ਤੇ ਮਹਾਨ ਲੇਖਕਾਂ ਦੇ ਚੋਣਵੇਂ ਇਕ ਹਜ਼ਾਰ ਕਥਨਾਂ ਦਾ ਅਜੇਹਾ ਸੰਗ੍ਰਹਿ ਪੰਜਾਬੀ ਵਿਚ ਹੋਰ ਨਹੀਂ ।'

[ਗੁਰਚਰਨ ਸਿੰਘ ਐਮ.ਏ.

੬–ਸਾਡੇ ਗੁਰਦੇਵ–'ਇਸ ਪੁਸਤਕ ਤੋਂ ਜਿਥੇ ਪਾਠਕਾਂ ਨੂੰ ਦਸ ਗੁਰੂਆਂ ਬਾਰੇ ਵਾਕਫੀ ਮਿਲੇਗੀ, ਉਥੇ ਸਾਹਿਤਕ ਸੁਆਦ ਦੀ ਪਰਾਪਤੀ ਵੀ ਹੋਵੇਗੀ ।'

[ਪ੍ਰਿੰ: ਗੁਰਬਚਨ ਸਿੰਘ ਤਾਲਬ

੭–ਸੋਲਾਂ ਕਲਾਂ– ਸਭਿਆਚਾਰਕ ਤੇ ਧਾਰਮਕ ਲੇਖਾਂ ਦਾ ਸੰਗ੍ਰਹਿ, 'ਇਹ ਕਿਤਾਬ ਖੋਜੀ ਸੱਜਣਾਂ ਲਈ ਬੜੀ ਲਾਹੇਵੰਦ ਤੇ ਲਾਇਬਰੇਰੀਆਂ ਦਾ ਸ਼ਿੰਗਾਰ ਹੈ ।' ੬੦ ਸਿਖ ਵਿਦਵਾਨਾਂ ਦਾ ਜੀਵਨ ਵੀ ਇਸੇ ਵਿਚ ਸ਼ਾਮਲ ਹੈ ।

[ਪੰਜਾਬੀ ਦੁਨੀਆਂ, ਪਟਿਆਲਾ

੮–ਪੰਜਾਬ ਦੀਆਂ ਲਹਿਰਾਂ–ਸ: ਸ਼ਮਸ਼ੇਰ ਸਿੰਘ ਅਸ਼ੋਕ ।

ਕੀਮਤ ੪)

*——*

ਪਿਆਰਾ ਸਿੰਘ ਪਦਮ

# ਪੰਜਾਬੀ ਬੋਲੀ ਦਾ ਇਤਿਹਾਸ

ਪੰਜਾਬੀ ਭਾਸ਼ਾ-ਵਿਗਿਆਨ ਉਤੇ ਨਵੀਂ ਰਚਨਾ

ਪੰਨੇ ੪੮੪, ਕੀਮਤ ੬)

"I congratulate Pro. Padam for producing such a useful book in an attractive and easy style. The fuller treatment of the topics that he has attemted shows what a rich store of information he must have gathered by an extensive and deep study of philology.

His style is charming and at the same time clear. He tries to bring home to his readers what he wants to say by the use of appropriate similes and metaphors, a rare quality in writers on scientific subjects."

[ਡਾ. ਬਨਾਰਸੀ ਦਾਸ ਜੈਨ

'ਮੈਂ ਇਸ ਪੁਸਤਕ ਨੂੰ ਬੜੀ ਦਿਲਚਸਪੀ ਨਾਲ ਪੜ੍ਹਿਆ ਹੈ। ਪੰਜਾਬੀ ਬੋਲੀ ਦੀ ਉਤਪਤੀ ਤੇ ਵਿਕਾਸ਼ ਉਤੇ ਪਦਮ ਜੀ ਨੇ ਬਹੁਤ ਸਾਰਾ ਮਸਾਲਾ ਇਕ ਸੁੰਦਰ ਢਾਂਚੇ ਵਿਚ ਤਰਤੀਬਿਆ ਹੈ ਜਿਸ ਦੁਆਰਾ ਪਾਠਕਾਂ ਨੂੰ ਇਸ ਵਿਸ਼ੇ ਤੇ ਚੋਖੀ ਜਾਣਕਾਰੀ ਸੁਖੈਨ ਹੀ ਹੋ ਜਾਂਦੀ ਹੈ।

ਇਹ ਗੱਲ ਨਿਸਚਤ ਹੈ ਕਿ ਪਾਠਕ, ਲੇਖਕ ਦੀ ਮੇਹਨਤ, ਸੂਝ, ਅਤੇ ਖੋਜ ਦੀ ਦਾਦ ਦਿਤੇ ਬਿਨਾ ਨਹੀਂ ਰਹਿ ਸਕਣਗੇ।'

[ਪ੍ਰਿੰ. ਜੋਧ ਸਿੰਘ

---

( ਸ਼ੇਦਾ ਆਰਟ ਪ੍ਰੈਸ, ਪਟਿਆਲਾ )